# ਖਾਲਸਾ ਪੰਥ ਦੀ ਹਿੰਦੁਸਤਾਨ ਨੂੰ ਦੇਣ

**ਡਾ. ਸੁਖਦਿਆਲ ਸਿੰਘ**

ਸਾਬਕਾ ਮੁਖੀ ਅਤੇ ਪ੍ਰੋਫੈਸਰ, *ਪੰਜਾਬ ਇਤਿਹਾਸ ਅਧਿਐਨ ਵਿਭਾਗ*, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਅੱਜ ਜਦੋਂ ਵੀ ਸਿੱਖਾਂ ਦੀ, ਸਾਡੇ ਦੇਸ਼ ਨੂੰ ਦੇਣ (Contribution) ਬਾਰੇ ਸੋਚਿਆ ਜਾਂ ਵਿਚਾਰਿਆ ਜਾਂਦਾ ਹੈ ਤਾਂ ਆਮ ਤੌਰ ਤੇ ਅੰਗਰੇਜ਼ਾਂ ਖਿਲਾਫ਼ ਛੇੜੇ ਗਏ ਸੁਤੰਤਰਤਾ ਸੰਗਰਾਮ ਨੂੰ ਹੀ ਸਾਹਮਣੇ ਰੱਖਿਆ ਜਾਂਦਾ ਹੈ। ਕੁੱਲ ਹਿੰਦੁਸਤਾਨੀਆਂ ਦੇ ਮੁਕਾਬਲੇ ਜੇਲ੍ਹਾਂ ਵਿੱਚ ਸਿੱਖ ਕਿਤਨੇ ਪਰੱਤੀਸ਼ਤ ਗਏ ਸਨ ਜਾਂ ਫਾਂਸੀ ਚੜ੍ਹਨ ਵਾਲਿਆਂ ਵਿੱਚ ਸਿੱਖ ਕਿੰਨੇ ਪਰੱਤੀਸ਼ਤ ਸਨ ਜਾਂ ਜਲਾਵਤਨ ਹੋਣ ਵਿੱਚ ਸਿੱਖਾਂ ਦੀ ਕਿੰਨੀ ਗਿਣਤੀ ਸੀ ਆਦਿ, ਆਦਿ। ਇਸ ਤਰ੍ਹਾਂ ਅੱਜ ਸਿੱਖਾਂ ਦੀ ਦੇਣ ਨੂੰ ਜਿਸ ਤਰ੍ਹਾਂ ਦੇਖਿਆ ਜਾਂਦਾ ਹੈ ਉਹ ਸਿਰਫ 1947 ਤੋਂ ਪਹਿਲਾਂ ਦੇ ਸੁਤੰਤਰਤਾ ਸੰਗਰਾਮ ਤੱਕ ਹੀ ਸੀਮਤ ਹੋ ਕੇ ਰਹਿ ਗਈ ਹੈ। ਧਿਆਨ ਦੇਣ ਯੋਗ ਗੱਲ ਇਹ ਹੈ ਕਿ 1947 ਤੋ ਪਹਿਲਾਂ ਦਾ ਸੁਤੰਤਰਤਾ ਸੰਗਰਾਮ ਗੈਰ-ਪੰਜਾਬੀਆਂ ਅਤੇ ਗੈਰ-ਸਿੱਖਾਂ ਦੀ ਅਗਵਾਈ ਹੇਠ ਸੀ। ਇਸ ਗੈਰ-ਪੰਜਾਬੀਆਂ ਅਤੇ ਗੈਰ-ਸਿੱਖਾਂ ਦੀ ਅਗਵਾਈ ਵਾਲੇ ਸੰਘਰਸ਼ ਦਾ ਸਿੱਟਾ ਸਿੱਖਾਂ ਅਤੇ ਪੰਜਾਬ ਦੀ ਤਬਾਹੀ ਵਿੱਚ ਨਿਕਲਿਆ ਸੀ। ਜਿਹੜਾ ਸੰਗਰਾਮ ਸਿਰਫ ਸਿੱਖਾਂ ਦੀ ਅਗਵਾਈ ਹੇਠ ਚੱਲਿਆ ਸੀ ਉਸ ਨੇ ਹਿੰਦੁਸਤਾਨ ਨੂੰ ਮੁੜ ਤੋਂ ਏਕਤਾ ਦੇ ਵਿੱਚ ਪਰੋਇਆ ਸੀ ਅਤੇ ਦੇਸ਼ ਨੂੰ ਮਜ਼ਬੂਤ ਕੀਤਾ ਸੀ ਪਰ ਜਿਹੜਾ ਸੰਗਰਾਮ ਸਿੱਖਾਂ ਅਤੇ ਪੰਜਾਬੀਆਂ ਤੋਂ ਇਲਾਵਾ ਹਿੰਦੁਸਤਾਨੀ ਨੇਤਾਵਾਂ ਦੀ ਅਗਵਾਈ ਹੇਠ ਚੱਲਿਆ ਸੀ ਉਸ ਦੀ ਦੇਣ ਸਾਡੇ ਦੇਸ਼ ਦੀ ਵੰਡ ਵਿੱਚ ਅਤੇ ਪੰਜਾਬ ਦੀ ਬਰਬਾਦੀ ਦੇ ਰੂਪ ਵਿੱਚ ਸਾਹਮਣੇ ਆਈ ਸੀ। ਖਾਲਸੇ ਦੀ ਹਿੰਦੁਸਤਾਨ ਨੂੰ ਜੋ ਦੇਣ ਸੀ ਉਸ ਦੇ ਸਾਹਮਣੇ 1947 ਦੀ ਆਜ਼ਾਦੀ ਬਿਲਕੁਲ ਬੇਕਾਰ ਅਤੇ ਬੇਮਾਅਣਾ ਲਗਦੀ ਹੈ।

ਜਦੋਂ ਅਸੀਂ ਹਿੰਦੁਸਤਾਨ ਪਰਤੀ ਖਾਲਸੇ ਦੀ ਦੇਣ ਨੂੰ ਵਿਚਾਰਨਾ ਹੈ ਤਾਂ ਕੁਝ ਗੱਲਾਂ ਦਾ ਧਿਆਨ ਰੱਖਣਾ ਅਤੀ ਜ਼ਰੂਰੀ ਹੈ। ਇਕ ਇਹ ਕਿ ਪੰਜਾਬ ਖਾਲਸੇ ਦੀ ਜਨਮਭੂਮੀ ਸੀ। ਖਾਲਸੇ ਨੇ ਆਪਣੇ ਸੰਘਰਸ਼ ਨੂੰ ਪੰਜਾਬ ਵਿੱਚੋਂ ਹੀ ਸ਼ੁਰੂ ਕੀਤਾ ਸੀ। ਪੰਜਾਬ ਹਿੰਦੁਸਤਾਨ ਦੇ ਉੱਤਰ-ਪੱਛਮ ਵਿੱਚ ਹੈ ਅਤੇ ਇਸ ਦਾ ਸਿੰਧ ਦਰਿਆ ਨਾਲ ਨਹੁੰ-ਮਾਸ ਦਾ ਸਬੰਧ ਹੈ। ਕਿਉਂਕਿ ਪੰਜਾਬ ਸਿੰਧ ਦਰਿਆ ਦੇ ਤਟੀ-ਖੇਤਰ (Sindh Basin) ਦਾ ਮਹੱਤਵਪੂਰਨ ਅਤੇ ਸਿਰਮੌਰ ਖੇਤਰ ਹੈ। 1947 ਦੀ ਵੰਡ ਨੇ ਪੰਜਾਬ ਨੂੰ ਸਿੰਧ ਦੇ ਤਟੀ ਖੇਤਰ ਵਿੱਚੋਂ ਵੀ ਕੱਢਿਆ ਹੈ ਅਤੇ ਇਸ ਦੇ ਪੰਜ ਦਰਿਆਵਾਂ ਨੂੰ ਵੀ ਖੰਡਤ ਕੀਤਾ ਹੈ। ਜਦੋਂ ਵੀ ਸਿੱਖਾਂ ਨੇ ਕੋਈ ਰਾਜਨੀਤਕ ਪਰਾਪਤੀ ਕੀਤੀ ਸੀ ਉਸ ਸਮੇਂ ਹੀ ਸਿੰਧ ਦਾ ਇਹ ਤਟੀ-ਖੇਤਰ ਮਜ਼ਬੂਤ ਹੋਇਆ ਸੀ ਅਤੇ ਹਿੰਦੁਸਤਾਨ ਵਧੇਰੇ ਸੁਰੱਖਿਅਤ ਹੋਇਆ ਸੀ ਪਰ 1947 ਦੀ ਅਜ਼ਾਦੀ ਨੇ ਪੰਜਾਬੀ ਸੰਕਲਪ ਅਤੇ ਭਾਈਚਾਰੇ ਨੂੰ ਖ਼ਤਮ ਕੀਤਾ ਹੈ।

ਸਾਡੇ ਦੇਸ਼ ਦਾ ਅਸਲ ਨਾਂ ਹਿੰਦੁਸਤਾਨ ਹੈ। ਭਾਰਤ ਪਿੱਛੋਂ ਪਰਚੱਲਤ ਕੀਤਾ ਹੋਇਆ ਨਾਂ ਹੈ। ਹਿੰਦੁਸਤਾਨ ਅਤੇ ਭਾਰਤ ਨਾਵਾਂ ਵਿੱਚਕਾਰ ਇਤਿਹਾਸਕ ਅਤੇ ਸੱਭਿਆਚਾਰਕ ਵਖਰੇਵਾਂ ਹੈ। ਹਿੰਦੁਸਤਾਨ ਨਾਂ ਸਿੰਧ ਦਰਿਆ ਤੋਂ ਪਰਚੱਲਤ ਹੋਇਆ ਹੈ ਜਦੋਂ ਕਿ ਭਾਰਤ ਨਾਂ ਆਰੀਆ ਕਬੀਲਿਆਂ ਦੇ ਆਉਣ ਬਾਅਦ ਆਰੀਆਂ ਦੇ ਹੀ ਇੱਕ ਵੱਡੇ ਕਬੀਲੇ ਭਰਤਾਂ ਦੇ ਨਾਂ ਤੋਂ ਪਰਚੱਲਤ ਹੋਇਆ ਹੈ। ਦਰਿਆ ਸਿੰਧ ਨੂੰ ਇਰਾਨੀ ਅਤੇ ਅਰਬ ਲੋਕ 'ਹ' ਅੱਖਰ ਨਾਲ 'ਹਿੰਦ' ਬੋਲਦੇ ਸਨ। ਸਿੰਧ ਦੇ ਤਟੀ-ਖੇਤਰ ਨੂੰ ਉਹ 'ਸਿੰਧਸਤਾਨ' ਕਹਿਣ ਦੀ ਬਜਾਏ 'ਹਿੰਦੁਸਤਾਨ' ਕਹਿੰਦੇ ਸਨ। ਇਸ ਦੇ ਵਸਨੀਕ ਅਤੇ ਇਨ੍ਹਾਂ ਦੀ ਬੋਲੀ ਨੂੰ ਕਰਮਵਾਰ 'ਹਿੰਦੂ' ਤੇ 'ਹਿੰਦੀ/ਹਿੰਦਵੀ' ਸਮਝਿਆ ਜਾਂਦਾ ਸੀ। ਹਿੰਦੁਸਤਾਨ, ਹਿੰਦੂ ਅਤੇ ਹਿੰਦੀ ਜਾਂ ਹਿੰਦਵੀ ਭੂਗੋਲਿਕ ਪਰੀਭਾਸ਼ਾ ਵਾਲੇ ਨਾਂ ਸਨ ਨਾ ਕਿ ਫਿਰਕੂ। ਸਿੰਧ ਦੇ ਸਮੁੱਚੇ ਤਟੀ-ਖੇਤਰ ਨੂੰ ਹੀ ਹਿੰਦੁਸਤਾਨ ਕਿਹਾ ਜਾਂਦਾ ਸੀ[1] ਅਤੇ ਇਹ ਤਟੀ-ਖੇਤਰ ਲੱਖਾਂ ਵਰਗਮੀਲਾਂ ਦੇ ਖੇਤਰ ਵਿੱਚ ਫੈਲਿਆ ਹੋਇਆ ਸੀ। ਸਿੰਧ ਦਰਿਆ ਇਸ ਦੀ ਰੀੜ੍ਹ ਦੀ ਹੱਡੀ ਸੀ। ਸਿੰਧ ਘਾਟੀ ਦੀ ਸੱਭਿਅਤਾ ਵੀ ਅਸਲ ਵਿੱਚ ਹਿੰਦੁਸਤਾਨੀ ਸੱਭਿਅਤਾ ਸੀ। ਇਸ ਤਰ੍ਹਾਂ ਹਿੰਦੁਸਤਾਨ ਨਾਂ ਸਾਡੇ ਦੇਸ਼ ਦੀ ਪੂਰਬ-ਆਰੀਆ ਅਤੇ ਗੈਰ-ਆਰੀਆ ਸੱਭਿਅਤਾ ਦਾ ਪਰਤੀਕ ਹੈ।

ਸਿੰਧ ਘਾਟੀ ਦੀ ਸੱਭਿਅਤਾ ਤੋਂ ਬਾਅਦ ਇੱਥੇ ਆਰੀਆ ਹਮਲਾਵਰ ਆਏ। ਇੰਨ੍ਹਾਂ ਆਰੀਆ ਹਮਲਾਵਰਾਂ ਨੇ ਸਿੰਧ ਘਾਟੀ ਦੀ ਸੱਭਿਅਤਾ ਨੂੰ ਬਰਬਾਦ ਅਤੇ ਖ਼ਤਮ ਕਰਕੇ ਇੱਥੇ ਵੈਦਿਕ ਸੱਭਿਅਤਾ ਸਥਾਪਤ ਕੀਤੀ। ਆਰੀਆ ਲੋਕਾਂ ਦੇ ਮੁਕੰਮਲ ਪਰਭਾਵ ਵਾਲੀ ਹਕੂਮਤ ਸਰਸਵਤੀ ਤੋਂ ਲੈ ਕੇ ਗੰਗਾ-ਜਮੁਨਾ ਦੇ ਦਰਿਆਵਾਂ ਵਾਲੀ ਧਰਤੀ ਉਪਰ ਸਥਾਪਤ ਹੋਈ ਸੀ। ਇਸ ਨੂੰ 'ਆਰੀਆ-ਵਰੱਤ' ਕਿਹਾ ਜਾਂਦਾ ਸੀ। 'ਆਰੀਆ ਵਰਤ' ਦਾ ਭਾਵ ਹੈ ਆਰੀਆਂ ਦਾ ਦੇਸ਼। ਹੌਲੀ-ਹੌਲੀ ਸਮਾਂ ਪਾ ਕੇ

'ਆਰੀਆ ਵਰੱਤ' ਵਿੱਚ ਆਰੀਆਂ ਦੇ ਭਰਤ ਕਬੀਲੇ ਦਾ ਬੋਲਬਾਲਾ ਹੋ ਗਿਆ। ਇਉਂ 'ਆਰੀਆ ਵਰੱਤ' ਨਾਂ 'ਭਰਤ ਵਰਸ਼' ਵਿੱਚ ਤਬਦੀਲ ਹੋ ਗਿਆ। 'ਭਰਤ ਵਰਸ਼' ਦਾ ਭਾਵ ਸੀ ਭਰਤਾਂ ਦਾ ਦੇਸ਼। ਭਰਤਾਂ ਦਾ ਦਬਦਬਾ ਸਾਰੇ ਦੇਸ਼ ਉੱਪਰ ਫੈਲ ਜਾਣ ਕਾਰਨ ਸਾਰੇ ਦੇਸ਼ ਦਾ ਨਾਂ ਹੀ 'ਭਾਰਤ ਵਰਸ਼' ਪਰਚੱਲਤ ਹੋ ਗਿਆ ਸੀ। ਇਉਂ ਭਾਰਤ ਨਾਂ ਆਰੀਆ ਸੱਭਿਆਚਾਰ ਜਾਂ ਵੈਦਿਕ ਸੱਭਿਆਚਾਰ ਨੂੰ ਦਰਸਾਉਂਦਾ ਹੈ।

ਅੱਜ ਦੇ ਭਾਰਤ ਵਿੱਚ ਨਾ ਹੀ ਤਾਂ ਸਿੰਧ ਦਾ ਪੂਰਾ ਤਟੀ-ਖੇਤਰ ਹੈ ਅਤੇ ਨਾ ਹੀ ਇਸ ਵਿੱਚ ਸਿੰਧ ਦਰਿਆ ਹੀ ਹੈ। ਇੱਥੋਂ ਤੱਕ ਕਿ ਇਸ ਵਿੱਚ ਪੰਜਾਬ ਦੇ ਪੰਜ ਦਰਿਆ ਵੀ ਪੂਰੇ ਨਹੀਂ ਹਨ। ਇਹੀ ਸਿੰਧ ਅਤੇ ਪੰਜਾਬ ਦੇ ਦਰਿਆ ਹਿੰਦੁਸਤਾਨ ਦਾ ਮੁੱਖ ਆਧਾਰ ਸਨ। ਅੱਜ ਸਾਡੇ ਲੇਖਕ ਜਦੋਂ ਪੁਰਾਣੇ ਹਿੰਦੁਸਤਾਨ ਦੀ ਗੱਲ ਕਰਦੇ ਹਨ ਤਾਂ ਉਹ ਇਸ ਨੂੰ ਜਾਂ ਤਾਂ ਭਾਰਤੀ ਉਪ-ਮਹਾਂਦੀਪ ਦੇ ਨਾਂ ਨਾਲ ਲਿਖਦੇ ਹਨ ਤੇ ਜਾਂ ਫਿਰ ਭਾਰਤ-ਪਾਕਿਸਤਾਨ ਦਾ ਸਾਂਝਾ ਨਾਂ ਲਿਖ ਕੇ ਸੰਬੋਧਨ ਕਰਦੇ ਹਨ। ਅਸਲ ਵਿੱਚ ਇਸ ਤਰ੍ਹਾਂ ਲਿਖਣਾ ਸਿਰਫ ਇੱਕ ਬੁੱਤਾ ਸਾਰਨ ਵਾਲੀ ਗੱਲ ਹੀ ਹੈ। ਇਹ ਇਸ ਮਹਾਨ ਦੇਸ਼ ਦਾ ਅਸਲ ਨਾਂ ਨਹੀਂ ਹੈ। ਯੁੱਗਾਂ-ਯੁਗਾਂਤਰਾਂ ਤੋਂ ਸਾਡੇ ਦੇਸ਼ ਦੇ ਦੱਖਣ ਵੱਲ ਦੇ ਵਿਸ਼ਾਲ ਸਾਗਰ ਨੂੰ ਹਿੰਦ ਮਹਾਂਸਾਗਰ ਕਿਹਾ ਜਾਂਦਾ ਸੀ ਨਾ ਕਿ ਭਾਰਤੀ ਉਪ-ਮਹਾਂਸਾਗਰ। ਪਰ ਅੱਜ ਇਸ ਨੂੰ ਵੀ ਹਿੰਧ ਮਹਾਂਸਾਗਰ ਨਹੀਂ ਕਿਹਾ ਜਾਂਦਾ ਸਗੋਂ ਇਸ ਨੂੰ 'ਅੰਧ ਮਹਾਂਸਾਗਰ' ਜਾਂ 'ਸ਼ਾਂਤ ਮਹਾਂਸਾਗਰ' ਕਿਹਾ ਜਾਣਾ ਸ਼ੁਰੂ ਹੋ ਗਿਆ ਹੈ।[2] ਇਹ ਸਭ ਇਸੇ ਕਰਕੇ ਹੀ ਹੈ ਕਿ 1947 ਦੀ ਵੰਡ ਨੇ ਹਿੰਦੁਸਤਾਨ ਦੇ ਸਮੁੱਚੇ ਸੰਕਲਪ ਨੂੰ ਹੀ ਖ਼ਤਮ ਕਰ ਦਿੱਤਾ ਹੈ।

ਜਦੋਂ ਖਾਲਸੇ ਦੀ ਹਿੰਦੁਸਤਾਨ ਪਰੱਤੀ ਦੇਣ ਨੂੰ ਦੇਖਣਾ ਹੈ ਤਾਂ ਪੂਰੇ ਹਿੰਦੂਸਤਾਨ ਨੂੰ ਸਾਹਮਣੇ ਰੱਖਣਾ ਚਾਹੀਦਾ ਹੈ ਨਾਂ ਕਿ 1947 ਦੇ ਫਿਰਕੂ ਆਧਾਰ ਤੇ ਵੰਡੇ ਹੋਏ ਦੇਸ਼ ਨੂੰ। ਇਹ ਵੀ ਕਿ ਖਾਲਸੇ ਦੀ ਦੇਣ ਇਤਿਹਾਸਕ ਅਤੇ ਸੱਭਿਆਚਾਰਕ ਰੂਪ ਵਿੱਚ ਵੀ ਦੇਖਣੀ ਚਾਹੀਦੀ ਹੈ। ਰਾਜਨੀਤਿਕ ਦੇਣ ਤਾਂ ਖਾਲਸੇ ਦੀ ਹੈ ਹੀ ਸੀ। 1469 ਵਿੱਚ ਗੁਰੂ ਨਾਨਕ ਦੇਵ ਜੀ ਦੇ ਜਨਮ ਨਾਲ ਹੀ ਸਿੱਖ ਸੰਘਰਸ਼ ਸ਼ੁਰੂ ਹੋਇਆ ਸੀ। ਸਿੱਖ ਧਰਮ ਦੇ ਸੰਘਰਸ਼ ਦਾ ਜਾਂ ਸਿੱਖ ਲਹਿਰ ਦਾ ਮੁੱਖ ਮਨੋਰਥ ਉਨ੍ਹਾਂ ਲੋਕਾਂ ਨੂੰ ਉਭਾਰਨ ਦਾ ਸੀ ਜਿਹੜੇ ਬਰਾਹਮਣਵਾਦੀ ਸਮਾਜ ਵਿੱਚ ਸਦੀਆਂ ਤੋਂ ਅਤੇ ਯੁਗਾਂ-ਯੁਗਾਂਤਰਾਂ ਤੋਂ ਲਿਤਾੜੀਂਦੇ ਆ ਰਹੇ ਸਨ। ਅੱਜ ਦੇ ਸਮਾਜ ਵਿੱਚ ਜਿਨ੍ਹਾਂ ਲੋਕਾਂ ਨੂੰ ਪਛੜੀਆਂ ਜਾਤਾਂ ਵਾਲੇ ਜਾਂ ਸਡਿਊਲਡ ਕਾਸਟ ਕਹਿ ਦਿੱਤਾ ਜਾਂਦਾ ਹੈ ਇਹੀ ਲੋਕ ਬਰਾਹਮਣਵਾਦੀ ਸਮਾਜ ਵਿੱਚ ਸ਼ੂਦਰ ਸਨ। ਇਹੀ 'ਸ਼ੂਦਰ' ਵੈਦਿਕ ਕਾਲ ਵਿੱਚ 'ਦਾਸ' ਕਹੇ ਜਾਂਦੇ ਸਨ। ਇਹ 'ਦਾਸ' ਉਹ ਲੋਕ ਸਨ ਜਿਹੜੇ ਹਿੰਦੁਸਤਾਨ ਦੇ ਅਸਲ ਵਸਨੀਕ ਸਨ। ਇਹ 'ਦਾਸ' ਲੋਕ ਸਿੰਧ ਘਾਟੀ ਜਾਂ ਹੜੱਪਾ ਸੱਭਿਅਤਾ ਦੇ ਵਾਰਸ ਸਨ ਜਿਨ੍ਹਾਂ ਨੂੰ ਆਰੀਆ ਲੋਕਾਂ ਨੇ ਆ ਕੇ ਗੁਲਾਮ ਕਰ ਲਿਆ ਸੀ। ਨਾ ਇਨ੍ਹਾਂ ਨੂੰ ਸਿੱਖਿਆ ਪ੍ਰਾਪਤ ਕਰਨ ਦੀ ਖੁੱਲ੍ਹ ਸੀ ਅਤੇ ਨਾ ਹੀ ਆਪਣੀ ਅੰਤਰ-ਆਤਮਾ ਨਾਲ ਪਾਠ-ਪੂਜਾ ਕਰਨ ਦੀ ਖੁੱਲ੍ਹ ਸੀ। ਰੁਜ਼ਗਾਰ ਲਈ ਅੱਛੇ ਕੰਮ ਦੀ ਚੋਣ ਵੀ ਇਹ ਨਹੀਂ ਕਰ ਸਕਦੇ ਸਨ। ਇਨ੍ਹਾਂ ਨੇ ਆਰੀਆ ਲੋਕਾਂ ਦੀ ਗੁਲਾਮੀ ਕਰਨੀ ਸੀ। ਇਸ ਦਾ ਮਤਲਬ ਸੀ ਕਿ ਜਿਹੜਾ ਕੰਮ ਆਰੀਆ ਲੋਕ ਖੁਦ ਨਹੀਂ ਕਰ ਸਕਦੇ ਸਨ ਉਸ ਕੰਮ ਨੂੰ ਇਹ ਗੁਲਾਮ (ਦਾਸ) ਕਰਦੇ ਸਨ। ਇਸ ਤਰ੍ਹਾਂ ਆਦਮੀ ਦਾ ਮਲ-ਮੂਤਰ ਚੁੱਕਣ ਤੋਂ ਵੱਧ ਹੋਰ ਕੋਈ ਗੰਦਾ ਕੰਮ ਹੋ ਹੀ ਨਹੀਂ ਸਕਦਾ ਸੀ। ਇਸੇ ਮਲ-ਮੂਤਰ ਦੀ ਸਫਾਈ ਦਾ ਕੰਮ ਇਹ 'ਦਾਸ' ਲੋਕ ਕਰਦੇ ਸਨ। ਇਸ ਤਰ੍ਹਾਂ ਦਾ ਗੰਦਾ ਕੰਮ ਕਰਕੇ ਹੀ ਇਨ੍ਹਾਂ ਲੋਕਾਂ ਨਾਲ ਕੋਈ ਵਰਤਦਾ ਨਹੀਂ ਸੀ। ਸਾਰੇ ਸਮਾਜ ਦਾ ਵਰਤ-ਵਰਤੇਵਾ ਨਾ ਹੋਣ ਕਾਰਨ ਇਹ ਲੋਕ ਅਛੂਤ ਕਹੇ ਜਾਣ ਲੱਗੇ। ਇਨ੍ਹਾਂ ਦਾ ਇੱਕ ਮੁੱਖ ਕੰਮ ਹਰ ਰੋਜ਼ ਸਵੇਰੇ ਆਪਣੇ ਮਾਲਕਾਂ ਦੇ ਦਰਾਂ ਤੇ ਜਾ ਕੇ ਨਮਸਕਾਰ ਕਰਨ ਦਾ ਹੁੰਦਾ ਸੀ। ਮਾਲਕ ਦੇ ਦਰ ਨੂੰ ਰੋਜਾਨਾ ਛੂਹ ਕੇ ਨਮਸਕਾਰ ਕਰਨ ਕਰਕੇ ਇਨ੍ਹਾਂ ਨੂੰ ਛੂਹ+ਦਰ ਜਾਂ ਸ਼ੂਦਰ ਕਿਹਾ ਜਾਣ ਲੱਗ ਪਿਆ ਸੀ। ਇਸ ਤਰ੍ਹਾਂ ਅਛੂਤ ਅਤੇ ਸ਼ੂਦਰ ਨਾਵਾਂ ਦੀ ਸ਼ੁਰੂਆਤ ਹੋਈ ਸੀ। ਹੌਲੀ-ਹੌਲੀ ਇਨ੍ਹਾਂ ਹੀ ਲੋਕਾਂ ਵਿੱਚ ਹੋਰ ਜਾਤਾਂ ਪੈਦਾ ਹੁੰਦੀਆਂ ਗਈਆਂ ਸਨ ਪਰ ਬ੍ਰਾਹਮਣ ਅਤੇ ਖੱਤਰੀ ਤਬਕਾ ਉਸੇ ਤਰ੍ਹਾਂ ਹੀ ਰਿਹਾ ਸੀ। ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਹੀ ਲੋਕਾਂ ਨੂੰ ਉਭਾਰਨ ਦੀ ਗੱਲ ਕੀਤੀ ਸੀ ਅਤੇ ਇਹੀ ਲੋਕ ਸਿੱਖ ਬਣ ਕੇ ਅਤੇ ਫਿਰ ਖਾਲਸੇ ਦਾ ਰੁਤਬਾ ਹਾਸਲ ਕਰ ਕੇ ਸਰਦਾਰ ਬਣੇ ਸਨ। ਇਨ੍ਹਾਂ ਸਿੱਖਾਂ ਜਾਂ ਖਾਲਸਿਆਂ ਨੇ ਗੁਰੂ ਸਾਹਿਬਾਨ ਨੂੰ ਆਪਣਾ ਰੋਲ-ਮਾਡਲ ਮੰਨ ਕੇ ਐਸਾ ਸੰਘਰਸ਼ ਕੀਤਾ ਸੀ ਕਿ ਸਦੀਆਂ ਤੋਂ ਸਥਾਪਤ ਖੱਤਰੀ ਅਤੇ ਬ੍ਰਾਹਮਣ ਹਾਕਮਾਂ ਅਤੇ ਧਰਮ ਦੇ ਠੇਕੇਦਾਰਾਂ ਨੂੰ ਖ਼ਤਮ ਕਰ ਦਿੱਤਾ ਸੀ। ਸਿੱਖ ਧਰਮ ਦਾ ਸਿਰਜਿਆ ਅੱਜ ਦਾ ਖਾਲਸਾ ਅਤੇ ਸਿੱਖ ਸਰਦਾਰ ਪੁਰਾਣੇ ਹਿੰਦੁਸਤਾਨ ਦਾ ਅਸਲ ਵਾਰਿਸ ਹੈ। ਇਸ ਨੁਕਤੇ ਤੋਂ ਹੀ ਖਾਲਸੇ ਦੀ ਹਿੰਦੁਸਤਾਨ ਨੂੰ ਦੇਣ ਦੇ ਵਿਸ਼ੇ ਨੂੰ ਸ਼ੁਰੂ ਕਰਨਾ ਚਾਹੀਦਾ ਹੈ।

ਜਦੋਂ ਬਾਬਰ 1526 ਵਿੱਚ ਪਾਣੀਪਤ ਦੀ ਪਹਿਲੀ ਲੜਾਈ ਵਿੱਚ ਫਤਹਿ ਪਰਾਪਤ ਕਰ ਕੇ ਸਾਡੇ ਹਿੰਦੁਸਤਾਨ ਦਾ ਮਾਲਕ ਬਣ ਗਿਆ ਸੀ ਤਾਂ ਉਸ ਦੇ ਖਿਲਾਫ਼ ਬੋਲਣ ਵਾਲਾ ਸਾਰੇ ਹਿੰਦੁਸਤਾਨ ਵਿੱਚ ਕੋਈ ਵੀ ਨਹੀਂ ਸੀ। ਸਭ ਮੁਸਲਮਾਨ ਅਤੇ ਰਾਜਪੂਤ ਹਾਕਮ ਉਸ ਅੱਗੇ ਹੱਥ ਜੋੜੀਂ ਅਤੇ ਸਿਰ ਝੁਕਾਈਂ ਖੜੇ ਸਨ। ਉਸ ਸਮੇਂ ਸਿਰਫ ਇਕ ਹੀ ਨੇਤਾ ਸੀ ਜਿਸ ਨੇ ਬਾਬਰ ਵੱਲੋਂ ਕੀਤੇ ਜਾ ਰਹੇ ਜ਼ੁਲਮਾਂ ਦੇ

ਵਿਰੁੱਧ ਆਵਾਜ਼ ਉਠਾਈ ਸੀ। ਇਹ ਨੇਤਾ ਸੀ ਗੁਰੂ ਨਾਨਕ।[3] ਗੁਰੂ ਨਾਨਕ ਨੇ ਹੀ ਹਿੰਦੁਸਤਾਨ ਦੇ ਲਿਤਾੜੇ ਹੋਏ ਸ਼ੂਦਰਾਂ ਅਤੇ ਅਛੂਤਾਂ ਨੂੰ ਸਰਦਾਰ ਬਣਾਉਣ ਦਾ ਬੀੜਾ ਚੁੱਕਿਆ ਸੀ। ਗੁਰੂ ਨਾਨਕ ਨੇ ਬਾਬਰ ਨੂੰ ਲਲਕਾਰਿਆ ਸੀ ਅਤੇ ਗੁਰੂ ਨਾਨਕ ਦੇ ਪੈਰੋਕਾਰਾਂ ਨੇ ਬਾਬਰ ਦੇ ਵਾਰਸਾਂ ਨੂੰ ਹਿੰਦੁਸਤਾਨ ਵਿੱਚੋਂ ਕੱਢ ਕੇ ਦੇਸ਼ ਨੂੰ ਸੁਤੰਤਰ ਕਰਵਾਇਆ ਸੀ।

ਗੁਰੂ ਗੋਬਿੰਦ ਸਿੰਘ ਜੀ ਵੱਲੋਂ 1699 ਈ. ਦੀ ਵਿਸਾਖੀ ਤੇ ਖਾਲਸੇ ਦੀ ਜੋ ਸਾਜਨਾ ਕੀਤੀ ਸੀ ਉਹ ਦੂਸਰੇ ਸ਼ਬਦਾਂ ਵਿੱਚ ਸੁਤੰਤਰਤਾ ਲਈ ਸੰਘਰਸ਼ ਨੂੰ ਇੱਕ ਬਾਕਾਇਦਾ ਜੱਥੇਬੰਦਕ ਰੂਪ ਦੇਣ ਦਾ ਹੀ ਐਲਾਨ ਸੀ। ਇਹ ਜੱਥੇਬੰਦਕ ਰੂਪ ਦੇਣ ਦਾ ਹੀ ਨਤੀਜਾ ਸੀ ਕਿ ਆਪਣੀ ਸਾਜਨਾ ਤੋਂ ਸਿਰਫ ਗਿਆਰਾਂ ਕੁ ਸਾਲ ਪਿੱਛੋਂ ਹੀ ਖਾਲਸੇ ਨੇ 171● ਵਿੱਚ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਹਿੰਦੁਸਤਾਨ ਦੇ ਉੱਤਰ-ਪੱਛਮ ਵਿੱਚ ਆਪਣਾ ਰਾਜ ਕਾਇਮ ਕਰ ਲਿਆ ਸੀ। ਹਿੰਦੁਸਤਾਨ ਇਸਲਾਮੀ ਸਾਮਰਾਜ ਦਾ ਗਿਆਰਵੀਂ ਸਦੀ ਵਿੱਚ ਹੀ ਗੁਲਾਮ ਹੋ ਗਿਆ ਸੀ। 171● ਵਿੱਚ ਖਾਲਸੇ ਦੀ ਫਤਹਿ ਇਨ੍ਹਾਂ ਸੱਤ ਸਦੀਆਂ ਦੇ ਲੰਮੇ ਇਤਿਹਾਸ ਵਿੱਚ ਪਹਿਲਾ ਮੌਕਾ ਸੀ ਜਦੋਂ ਹਿੰਦੁਸਤਾਨ ਦੇ ਕਿਸੇ ਕੋਨੇ (ਪੰਜਾਬ) ਵਿੱਚ ਇੱਥੋਂ ਦੇ ਲੋਕਾਂ ਦੀ ਆਪਣੀ ਹਕੂਮਤ ਕਾਇਮ ਹੋਈ ਸੀ। ਇਹ ਸੁਤੰਤਰ ਰਾਜ ਭਾਵੇਂ ਥੋੜ੍ਹੇ ਸਮੇਂ ਦਾ ਸੀ ਪਰ ਇਸ ਨੇ ਹਿੰਦੁਸਤਾਨੀ ਲੋਕਾਂ ਲਈ ਐਸਾ ਰਸਤਾ ਦਿਖਾ ਦਿੱਤਾ ਸੀ ਜਿਸ ਤੇ ਚੱਲ ਕੇ ਉਹ ਆਪਣੇ ਦੇਸ਼ ਨੂੰ ਇਸਲਾਮੀ ਸਾਮਰਾਜ ਦੀ ਗੁਲਾਮੀ ਤੋਂ ਮੁਕਤ ਕਰਵਾ ਸਕਦੇ ਸਨ।

ਇਹ ਵੀ ਇੱਕ ਤਲਖ਼ ਹਕੀਕਤ ਹੈ ਕਿ ਕਿਸੇ ਵੀ ਹਿੰਦੁਸਤਾਨੀ ਹਾਕਮ ਨੇ ਹਿੰਦੁਸਤਾਨ ਦੀ ਉੱਤਰ-ਪੱਛਮੀ ਸਰਹੱਦ ਦਰਿਆ ਸਿੰਧ ਨੂੰ ਮਜ਼ਬੂਤ ਨਹੀਂ ਕੀਤਾ। ਇਹ ਹਮੇਸ਼ਾ ਹੀ ਇਸ ਪਾਸੇ ਨੂੰ ਵਿਸਾਰਦੇ ਰਹੇ ਹਨ। ਇਹੀ ਕਾਰਨ ਸੀ ਕਿ ਹਿੰਦੁਸਤਾਨ ਦੇ ਇਸੇ ਹੀ ਹਿੱਸੇ ਵਿੱਚ ਇਸਲਾਮ ਨੇ ਆਪਣਾ ਪਹਿਲਾ ਪਸਾਰਾ ਕੀਤਾ ਸੀ। ਬਦੇਸ਼ੀ ਹਮਲਾਵਰ ਵੀ ਇਧਰੋਂ ਹੀ ਆਉਂਦੇ ਰਹੇ ਸਨ। ਸਭ ਤੋਂ ਪਹਿਲਾਂ ਗਿਆਰਵੀਂ ਸਦੀ ਵਿੱਚ ਮਹਿਮੂਦ ਗਜ਼ਨਵੀਂ ਨੇ ਪੰਜਾਬ ਨੂੰ ਹਿੰਦੁਸਤਾਨ ਕੋਲੋਂ ਖੋਹਿਆ ਸੀ। ਇਸ ਸਮੇਂ ਪੰਜਾਬ ਜਾਂ ਉੱਤਰੀ ਹਿੰਦੁਸਤਾਨ ਦੇ ਹਿੰਦੂ-ਸ਼ਾਹੀ ਹਾਕਮ ਸਨ। ਅਨੰਗਪਾਲ ਇਸ ਸਮੇਂ ਇੱਥੋਂ ਦਾ ਹਾਕਮ ਸੀ। ਮਹਿਮੂਦ ਗਜ਼ਨਵੀਂ ਨੇ ਪੰਜਾਬ ਨੂੰ ਖੋਹ ਕੇ ਪਹਿਲੀ ਵਾਰ ਇੱਥੇ ਆਪਣਾ ਗਵਰਨਰ ਨਿਯੁਕਤ ਕੀਤਾ ਸੀ।[4] ਇਸੇ ਸਮੇਂ ਤੋਂ ਹੀ ਹਿੰਦੁਸਤਾਨ ਉੱਪਰ ਇਸਲਾਮੀ ਸਾਮਰਾਜ ਦੀ ਸਥਾਪਨਾ ਹੋਣੀ ਸ਼ੁਰੂ ਹੋਈ ਸੀ। ਇਸ ਤੋਂ ਬਾਅਦ ਮੁਹੰਮਦ ਗੌਰੀ ਦੇ ਹਮਲਿਆਂ ਨੇ ਸਾਰੇ ਭਾਰਤ ਨੂੰ ਹੀ ਆਪਣੀ ਲਪੇਟ ਵਿੱਚ ਲੈ ਲਿਆ ਸੀ। ਅਖੀਰ ਮੁਹੰਮਦ ਗੌਰੀ ਦੀ ਮੌਤ ਉਪਰੰਤ ਕੁਤਬਦੀਨ ਐਬਕ ਨੇ ਹਿੰਦੁਸਤਾਨ ਨੂੰ ਗਜ਼ਨਵੀ ਅਤੇ ਗੌਰੀ ਸਾਮਰਾਜ ਕੋਲੋਂ ਅਲੱਗ ਕਰਕੇ ਹਿੰਦੁਸਤਾਨ ਵਿੱਚ ਹੀ ਇਸਲਾਮੀ ਰਾਜ ਕਾਇਮ ਕਰ ਲਿਆ ਸੀ ਜਦੋਂ ਕਿ ਗਜ਼ਨਵੀ ਅਤੇ ਗੌਰੀ ਹਾਕਮਾਂ ਨੇ ਹਿੰਦੁਸਤਾਨ ਨੂੰ ਸਿਰਫ ਲੁੱਟਿਆ ਅਤੇ ਬਰਬਾਦ ਹੀ ਕੀਤਾ ਸੀ। ਇਸ ਤਰ੍ਹਾਂ ਭਾਵੇਂ ਕੁਤਬਦੀਨ ਐਬਕ ਨੇ ਹਿੰਦੁਸਤਾਨ ਵਿੱਚ ਇੱਕ ਸੁਤੰਤਰ ਰਾਜ ਕਾਇਮ ਕਰ ਲਿਆ ਸੀ ਪਰ ਸੀ ਇਹ ਵੀ ਬਿਦੇਸ਼ੀ ਇਸਲਾਮੀ ਸਾਮਰਾਜ। ਕਿਉਂਕਿ ਕੁਤਬਦੀਨ ਐਬਕ ਅਤੇ ਇਸ ਦੇ ਪਿੱਛੋਂ ਦੇ ਸੁਲਤਾਨ ਬਾਹਰੋਂ ਹੀ ਆਏ ਸਨ। ਇਸ ਇਸਲਾਮੀ ਸਾਮਰਾਜ ਨੇ ਜ਼ਰੂਰ ਹਿੰਦੁਸਤਾਨ ਦੀ ਉੱਤਰ-ਪੱਛਮੀ ਸਰਹੱਦ ਨੂੰ ਮਜ਼ਬੂਤ ਕੀਤਾ ਸੀ ਪਰ ਇਹ ਇਸ ਕਰਕੇ ਸੀ ਕਿ ਇਸ ਤਰ੍ਹਾਂ ਕਰਨ ਨਾਲ ਇਨ੍ਹਾਂ ਦੇ ਕਾਬਲ ਅਤੇ ਕੰਧਾਰ ਵਿਚਲੇ ਆਪਣੇ ਹਿੱਤ ਸੁਰੱਖਿਅਤ ਹੁੰਦੇ ਸਨ। ਇਸਲਾਮੀ ਸਾਮਰਾਜ ਦੀ ਮਜ਼ਬੂਤੀ ਨੇ ਇਸਲਾਮ ਦੀ ਹੀ ਚੜ੍ਹਤ ਕੀਤੀ ਸੀ ਤੇ ਜਾਂ ਫਿਰ ਅਰਬੀ ਸੱਭਿਅਤਾ ਅਤੇ ਸਾਹਿਤ ਦੀ। ਇਸ ਇਸਲਾਮੀ ਚੜ੍ਹਤ ਨੇ ਹਿੰਦੁਸਤਾਨੀ ਸੱਭਿਅਤਾ ਅਤੇ ਸਾਹਿਤ ਨੂੰ ਖ਼ਤਮ ਕੀਤਾ ਸੀ। ਇਸ ਤਰ੍ਹਾਂ ਸੁਲਤਾਨਾਂ ਦਾ ਅਤੇ ਮੁਗਲਾਂ ਦਾ ਮਜ਼ਬੂਤ ਸਾਮਰਾਜ ਸਿਰਫ ਬਿਦੇਸ਼ੀ ਸੱਭਿਅਤਾ ਨੂੰ ਹੀ ਪਰਚਾਰਨ ਵਿੱਚ ਲਗਾ ਹੋਇਆ ਸੀ। ਇਹ ਇਸਲਾਮੀ ਰਾਜ ਹਿੰਦੁਸਤਾਨ ਵਿਚ ਗਿਆਰਵੀਂ ਸਦੀ ਵਿੱਚ ਸ਼ੁਰੂ ਹੋਇਆ ਅਤੇ 175●-55 ਤੱਕ ਰਿਹਾ ਸੀ। ਇਸ ਸਮੇਂ ਪੰਜਾਬ ਵਿੱਚ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਹੋਏ ਖਾਲਸੇ ਨੇ ਐਸਾ ਰਾਜਨੀਤਕ ਇਨਕਲਾਬ ਲਿਆਂਦਾ ਹੋਇਆ ਸੀ ਕਿ ਇਸ ਨੇ ਪਹਿਲਾਂ ਪੰਜਾਬ ਵਿੱਚੋਂ ਮੁਗਲ ਸਾਮਰਾਜ ਨੂੰ ਖ਼ਤਮ ਕੀਤਾ ਸੀ ਅਤੇ ਫਿਰ ਅਫ਼ਗਾਨੀ ਸਾਮਰਾਜ ਨੂੰ ਖ਼ਤਮ ਕੀਤਾ ਸੀ।

ਖਾਲਸੇ ਦੇ ਸੰਘਰਸ਼ ਦੌਰਾਨ ਵੀ ਭਾਵੇਂ ਬਾਹਰਲੇ ਹਮਲਾਵਰ ਪੰਜਾਬ ਅਤੇ ਹਿੰਦੁਸਤਾਨ ਉੱਪਰ ਹਮਲੇ ਕਰਦੇ ਰਹੇ ਸਨ। 1738-39 ਵਿੱਚ ਨਾਦਰ ਸ਼ਾਹ ਨੇ ਹਮਲਾ ਕੀਤਾ ਸੀ। ਇਸ ਸਮੇਂ ਪੰਜਾਬ ਦਾ ਗਵਰਨਰ ਜ਼ਕੱਰੀਆ ਖਾਨ ਸੀ। ਇਹ ਜ਼ੱਕਰੀਆ ਖਾਨ ਸਿੱਖਾਂ ਨੂੰ ਤਾਂ ਦਬਾਉਣ ਵਿੱਚ ਦਿਨ-ਰਾਤ ਲੱਗਾ ਰਹਿੰਦਾ ਸੀ ਪਰ ਜਦੋਂ ਨਾਦਰ ਸ਼ਾਹ ਇੱਥੇ ਆਇਆ ਤਾਂ ਇਹ ਉਸ ਦੇ ਸਾਹਮਣੇ ਪਾਣੀ ਦੀ ਝੱਗ ਵਾਂਗ ਬੈਠ ਗਿਆ ਸੀ। ਨਾਦਰ ਸ਼ਾਹ ਨੇ ਪੰਜਾਬ ਨੂੰ ਵੀ ਜੀਅ ਭਰ ਕੇ ਲੁੱਟਿਆ ਸੀ ਅਤੇ ਹਿੰਦੁਸਤਾਨ ਨੂੰ ਵੀ। ਉਸ ਨੇ ਜਾਣ ਸਮੇਂ ਮੁਗਲ ਬਾਦਸ਼ਾਹ ਅਹਿਮਦ ਸ਼ਾਹ ਕੋਲੋਂ ਹਿੰਦੁਸਤਾਨ ਦੇ ਉਹ ਖੇਤਰ ਆਪਣੇ ਨਾਂ ਕਰਵਾ ਲਏ ਸਨ ਜਿਹੜੇ ਸਿੰਧ ਦਰਿਆ ਤੋਂ ਪਰੇ ਸਨ। ਇਹ ਕਾਫੀ ਵਿਸ਼ਾਲ ਖੇਤਰ ਸੀ। ਡੇਰਾ ਗਾਜੀ ਖਾਨ, ਡੇਰਾ ਇਸਮਾਈਲ ਖਾਨ, ਪਿਸ਼ਾਵਰ ਆਦਿ ਇਲਾਕੇ ਇਸ ਪਾਸੇ ਵਲ ਸਨ। ਮਹਿਮੂਦ ਗਜ਼ਨਵੀ ਨੇ ਗਿਆਰਵੀਂ ਸਦੀ ਵਿੱਚ ਪੰਜਾਬ ਨੂੰ ਖੋਹਿਆ ਸੀ ਪਰ ਉਸ ਨੂੰ ਸੁਲਤਾਨਾਂ ਨੇ ਫਿਰ ਤੋਂ ਹਿੰਦੁਸਤਾਨ ਨਾਲ ਜੋੜ ਲਿਆ ਸੀ। ਇਸ ਤੋਂ ਬਾਅਦ ਨਾਦਰ ਸ਼ਾਹ ਦੀ ਇਹ ਖੋਹ ਸੀ

ਜਿਸ ਨੇ ਫਿਰ ਤੋਂ ਹਿੰਦੁਸਤਾਨੀ ਹੱਦਾਂ ਨੂੰ ਖੋਰਾ ਲਾਉਣਾ ਸ਼ੁਰੂ ਕਰ ਦਿੱਤਾ ਸੀ। ਨਾਦਰ ਸ਼ਾਹ ਬੁਨਿਆਦੀ ਰੂਪ ਵਿੱਚ ਸ਼ੀਆ ਮੁਸਲਮਾਨ ਸੀ ਪਰ ਉਹ ਲੋੜ ਅਨੁਸਾਰ ਸੁੰਨੀ ਵੀ ਬਣਦਾ ਰਿਹਾ ਸੀ। ਹਿੰਦੁਸਤਾਨ ਦੇ ਇਸਲਾਮੀ ਰਾਜ ਨੂੰ ਉਸ ਨੇ ਸ਼ੀਆ ਨਫ਼ਰਤ ਕਾਰਨ ਹੀ ਬਰਬਾਦ ਕੀਤਾ ਸੀ। ਉਪਰੋਕਤ ਸਿੰਧ ਪਾਰ ਦੇ ਇਲਾਕਿਆਂ ਤੋਂ ਇਲਾਵਾ ਪੰਜਾਬ ਦੇ ਬਹੁਤ ਹੀ ਉਪਜਾਊ ਚਾਰ ਪਰਗਨਿਆਂ ਗੁਜਰਾਤ, ਸਿਆਲਕੋਟ, ਪਸਰੂਰ ਅਤੇ ਔਰੰਗਾਬਾਦ ਦਾ ਸਾਲਾਨਾ ਮੁਆਮਲਾ ਵੀ (20 ਲੱਖ ਰੁਪਏ) ਉਸ ਨੂੰ ਦੇਣਾ ਕੀਤਾ ਗਿਆ ਸੀ।[5]

ਇਸੇ ਹੀ ਸਮੇਂ ਖਾਲਸੇ ਨੇ ਵੀ ਆਪਣੀ ਪਿਤਰ-ਭੂਮੀ ਨੂੰ ਬਿਦੇਸ਼ੀ ਸਾਮਰਾਜ ਕੋਲੋਂ ਸੁਤੰਤਰ ਕਰਵਾਉਣ ਦਾ ਸੰਘਰਸ਼ ਸ਼ੁਰੂ ਕੀਤਾ ਹੋਇਆ ਸੀ ਇਸ ਲਈ ਹਕੂਮਤ ਨੇ ਤਾਂ ਭਾਵੇਂ ਆਪਣਾ ਫ਼ਰਜ਼ ਨਹੀਂ ਨਿਭਾਇਆ ਪਰ ਗੁਰੂ ਦੇ ਖਾਲਸੇ ਨੇ ਆਪਣਾ ਫ਼ਰਜ਼ ਨਿਭਾ ਦਿੱਤਾ ਸੀ। ਜਦੋਂ ਨਾਦਰ ਸ਼ਾਹ ਦਿੱਲੀ ਦੀ ਲੁੱਟ ਨਾਲ ਵਾਪਸ ਮੁੜ ਰਿਹਾ ਸੀ ਤਾਂ ਜਿਉਂ ਹੀ ਉਸ ਨੇ ਪੰਜਾਬ ਦੇ ਦਰਿਆਵਾਂ ਨੂੰ ਪਾਰ ਕਰਨਾ ਸ਼ੁਰੂ ਕੀਤਾ ਸੀ ਤਾਂ ਪਹਿਲੋਂ ਹੀ ਤਾਕ ਵਿੱਚ ਖੜੇ ਖਾਲਸਾ ਜੱਥਿਆਂ ਨੇ ਉਸ ਦੀ ਫੌਜ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ ਸੀ। ਜਦੋਂ ਫੌਜ ਦਰਿਆ ਪਾਰ ਕਰਦੀ ਸੀ ਤਾਂ ਖਾਲਸਾ ਜੱਥੇ ਅਚਾਨਕ ਹਮਲਾ ਕਰਦੇ ਸਨ। ਪਾਰ ਕਰ ਚੁੱਕੀ ਫੌਜ ਵਾਪਸ ਨਹੀਂ ਆ ਸਕਦੀ ਸੀ ਅਤੇ ਪਿੱਛੇ ਰਹੀ ਫੌਜ ਮੁਕਾਬਲਾ ਨਹੀਂ ਕਰ ਸਕਦੀ ਸੀ। ਸਿੱਟੇ ਵਜੋਂ ਪੰਜਾਬ ਦੇ ਰਸਤੇ ਵਿੱਚ ਨਾਲੇ ਤਾਂ ਖਾਲਸੇ ਨੇ ਬਿਦੇਸੀ ਹਮਲਾਵਰ ਕੋਲੋਂ ਲੁੱਟਿਆ ਮਾਲ ਵਾਪਸ ਖੋਹ ਲਿਆ ਸੀ ਨਾਲੇ ਕੈਦ ਕੀਤੇ ਔਰਤਾਂ-ਆਦਮੀਆਂ ਨੂੰ ਵੀ ਛੁੱਡਵਾ ਲਿਆ ਸੀ।[6] ਇਸ ਸਮੇਂ ਦੀਆਂ ਖਾਲਸੇ ਦੀਆਂ ਝੜੱਪਾਂ ਨੂੰ ਦੇਖ ਕੇ ਹੀ ਨਾਦਰ ਸ਼ਾਹ ਨੇ ਜ਼ਕੱਰੀਆ ਖਾਨ ਕੋਲੋਂ ਪੁੱਛਿਆ ਸੀ ਕਿ ਇਹ ਆਦਮੀ ਹਨ ਕੌਣ? ਜ਼ਕੱਰੀਆ ਖਾਨ ਨੇ ਜਵਾਬ ਵਿੱਚ ਦੱਸਿਆ ਸੀ ਕਿ ਇਹ ਲੋਕ ਘੋੜਿਆਂ ਦੀਆਂ ਕਾਠੀਆਂ ਉੱਪਰ ਹੀ ਸੌਂਦੇ ਹਨ ਅਤੇ ਜੰਗਲਾਂ ਵਿੱਚ ਰਹਿੰਦੇ ਹਨ। ਇਹ ਲੋਕ ਗੁਰੂਆਂ ਦੀ ਬਾਣੀ ਦਾ ਸਿਮਰਨ ਕਰਦੇ ਹਨ ਅਤੇ ਅੰਮ੍ਰਿਤਸਰ ਦੇ ਸਰੋਵਰ ਵਿੱਚ ਨਹਾ ਕੇ ਬਲ ਪਰਾਪਤ ਕਰਦੇ ਹਨ। ਇਹ ਆਪਣੇ ਗੁਰੂ ਤੋਂ ਸਿਵਾ ਹੋਰ ਕਿਸੇ ਅੱਗੇ ਵੀ ਆਪਣਾ ਸੀਸ ਨਹੀਂ ਝੁਕਾਉਂਦੇ। ਨਾਦਰ ਸ਼ਾਹ ਨੇ ਇਹ ਸੁਣ ਕੇ ਜਕੱਰੀਆ ਖਾਨ ਨੂੰ ਤਾੜਨਾ ਕੀਤੀ ਸੀ ਕਿ ਇਨ੍ਹਾਂ ਲੋਕਾਂ ਤੋਂ ਖ਼ਬਰਦਾਰ ਰਹੋ। ਕਿਸੇ ਦਿਨ ਇਹ ਇਸ ਧਰਤੀ ਦੇ ਹਾਕਮ ਬਣ ਸਕਦੇ ਹਨ।[7]

ਨਾਦਰ ਸ਼ਾਹ ਦੇ ਹਮਲੇ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਨੇ ਹਮਲੇ ਕਰਨੇ ਸ਼ੁਰੂ ਕੀਤੇ। ਉਸ ਨੇ 1751-52 ਵਿੱਚ ਤੀਜੀ ਵਾਰ ਹਮਲਾ ਕੀਤਾ। ਇਸ ਸਮੇਂ ਮੀਰ ਮਨੂੰ ਪੰਜਾਬ ਦਾ ਗਵਰਨਰ ਸੀ ਅਤੇ ਅਹਿਮਦ ਸ਼ਾਹ ਦਿੱਲੀ ਦਾ ਮੁਗਲ ਬਾਦਸ਼ਾਹ ਸੀ। ਇਸ ਵਾਰ ਉਸ ਨੇ ਮੀਰ ਮਨੂੰ ਅਤੇ ਮੁਗਲ ਬਾਦਸ਼ਾਹ ਨੂੰ ਹਰਾ ਕੇ ਸਤਲੁਜ ਤਕ ਦਾ ਸਾਰਾ ਪੰਜਾਬ ਹਿੰਦੁਸਤਾਨ ਨਾਲੋਂ ਤੋੜ ਕੇ ਆਪਣੇ ਅਫ਼ਗਾਨ ਸਾਮਰਾਜ ਵਿੱਚ ਮਿਲਾ ਲਿਆ ਸੀ।[8] ਇਹ ਪਹਿਲਾ ਮੌਕਾ ਸੀ ਜਦੋਂ ਸਿੰਧ ਤੋਂ ਲੈ ਕੇ ਸਤਲੁਜ ਤੱਕ ਦਾ ਵਿਸ਼ਾਲ ਖੇਤਰ ਹਿੰਦੁਸਤਾਨ ਨਾਲੋਂ ਤੋੜਿਆ ਗਿਆ ਸੀ। ਇੱਥੇ ਅਬਦਾਲੀ ਦਾ ਹੁਕਮ ਚਲਦਾ ਸੀ। ਫਿਰ 1761 ਵਿੱਚ ਪਾਣੀਪਤ ਦੀ ਤੀਜੀ ਲੜਾਈ ਵਿੱਚ ਮਰਾਠਿਆਂ ਨੂੰ ਹਰਾ ਕੇ ਅਹਿਮਦ ਸ਼ਾਹ ਅਬਦਾਲੀ ਭਾਵੇਂ ਸਾਰੇ ਹਿੰਦੁਸਤਾਨ ਦਾ ਹੀ ਮਾਲਕ ਬਣ ਗਿਆ ਸੀ ਪਰ ਉਸ ਨੇ ਹਿੰਦੁਸਤਾਨ ਵਿੱਚੋਂ ਮੁਗਲ ਸਾਮਰਾਜ ਅਤੇ ਮਰਾਠਾ ਰਾਜ ਨੂੰ ਖ਼ਤਮ ਨਹੀਂ ਕੀਤਾ ਸੀ। ਉਹ ਸਿਰਫ ਸਤਲੁਜ ਤੱਕ ਹੀ ਹਿੰਦੁਸਤਾਨੀ ਇਲਾਕਾ ਲੈ ਕੇ ਸੰਤੁਸ਼ਟ ਸੀ।

ਖਾਲਸੇ ਦਾ ਸੰਘਰਸ਼ ਇਸ ਸਮੇਂ ਵੀ ਚਲਦਾ ਸੀ। ਭਾਵੇਂ ਅਬਦਾਲੀ ਨੇ 1761 ਵਿੱਚ ਮਰਾਠਿਆਂ ਨੂੰ ਹਰਾ ਕੇ ਸਿੱਖਾਂ ਨੂੰ ਵੀ ਹਰਾਉਣਾ ਚਾਹਿਆ ਸੀ ਅਤੇ 1762 ਵਿੱਚ ਵੱਡੇ ਘੱਲੂਘਾਰੇ ਦੇ ਰੂਪ ਵਿੱਚ ਸਿੱਖਾਂ ਦਾ ਨੁਕਸਾਨ ਵੀ ਬਹੁਤ ਤਕੜਾ ਕਰ ਦਿੱਤਾ ਸੀ ਪਰ ਅਬਦਾਲੀ ਸਾਰਾ ਜੋਰ ਲਾ ਕੇ ਵੀ ਸਿੱਖਾਂ ਨੂੰ ਮਰਾਠਿਆਂ ਵਾਂਗ ਹਰਾ ਨਹੀਂ ਸਕਿਆ। ਮਰਾਠੇ ਤਾਂ ਪਾਣੀਪਤ ਵਿਚਲੀ ਹਾਰ ਤੋਂ ਬਾਅਦ ਉੱਠ ਹੀ ਨਹੀਂ ਸਕੇ ਸਨ ਪਰ ਸਿੱਖਾਂ ਨੇ ਤਾਂ ਵੱਡੇ ਘੱਲੂਘਾਰੇ ਤੋਂ ਸਿਰਫ ਅੱਠ ਮਹੀਨਿਆਂ ਬਾਅਦ ਹੀ ਅਬਦਾਲੀ ਨੂੰ ਅੰਮ੍ਰਿਤਸਰ ਦੇ ਅਸਥਾਨ ਤੇ ਹਰਾ ਦਿੱਤਾ ਸੀ। ਘੱਲੂਘਾਰੇ ਤੋਂ ਤਿੰਨ ਸਾਲਾਂ ਬਾਅਦ ਸਾਰੇ ਪੰਜਾਬ ਵਿੱਚ ਅਬਦਾਲੀ ਸੈਨਾਵਾਂ ਨੂੰ ਕੱਢ ਕੇ ਖਾਲਸੇ ਨੇ ਆਪਣਾ ਰਾਜ ਕਾਇਮ ਕਰ ਲਿਆ ਸੀ। ਇਹ 1765 ਦਾ ਸਾਲ ਸੀ ਅਤੇ ਇੱਥੋਂ ਹੀ ਖਾਲਸੇ ਦੀ ਦੇਣ ਸ਼ੁਰੂ ਹੁੰਦੀ ਹੈ।

1765 ਵਿੱਚ ਅਜੇ ਅਹਿਮਦ ਸ਼ਾਹ ਅਬਦਾਲੀ ਮਰਿਆ ਨਹੀਂ ਸੀ ਸਗੋਂ ਇਸ ਤੋਂ ਬਾਅਦ ਦੋ ਤਿੰਨ ਵਾਰ ਫੇਰ ਉਹ ਪੰਜਾਬ ਵਿੱਚ ਆਇਆ ਸੀ। ਇਸ ਲਈ ਇਸ ਸਮੇਂ ਪੰਜਾਬ ਵਿੱਚ ਆਪਣਾ ਸੁਤੰਤਰ ਰਾਜ ਕਾਇਮ ਕਰਨ ਦਾ ਮਤਲਬ ਸੀ ਕਿ ਪੰਜਾਬ ਨੂੰ ਅਫ਼ਗਾਨ ਗੁਲਾਮੀ ਵਿੱਚੋਂ ਆਜ਼ਾਦ ਕਰਵਾ ਲਿਆ ਸੀ। ਇਹ ਸ਼ੁਰੂਆਤ ਸੀ ਆਪਣੇ ਦੇਸ਼ ਨੂੰ ਸੁਤੰਤਰ ਕਰਵਾਉਣ ਦੀ ਅਤੇ ਇਹ ਖਾਲਸੇ ਦੀ ਪਰਾਪਤੀ ਸੀ। ਖਾਲਸੇ ਦਾ ਇਹ ਰਾਜ 1799 ਈ. ਤੱਕ ਤਾਂ ਸਿੱਖ ਮਿਸਲਦਾਰਾਂ ਦੀ ਅਗਵਾਈ ਹੇਠ ਸਥਾਪਤ ਹੋਣਾ ਸ਼ੁਰੂ ਹੋ ਗਿਆ ਸੀ। ਖਾਲਸੇ ਦੇ ਰਾਜ ਵਿੱਚੋਂ ਅਫ਼ਗਾਨੀ ਅਧਿਕਾਰੀਆਂ ਨੂੰ ਕੱਢ ਦਿੱਤਾ ਗਿਆ ਸੀ। ਭਾਵੇਂ

ਅਹਿਮਦ ਸ਼ਾਹ ਅਬਦਾਲੀ ਦੇ ਮਰਨ ਬਾਅਦ ਵੀ ਉਸ ਦਾ ਪੁੱਤਰ ਤੈਮੂਰ ਸ਼ਾਹ ਅਤੇ ਪੋਤਰਾ ਸ਼ਾਹ ਜ਼ਮਾਨ ਪੰਜਾਬ ਵਿੱਚ ਆਉਂਦੇ ਰਹੇ ਸਨ ਪਰ ਉਹ ਪੰਜਾਬ ਵਿਚਲੇ ਖਾਲਸਾ ਰਾਜ ਨੂੰ ਕੋਈ ਨੁਕਸਾਨ ਨਹੀਂ ਪਹੁੰਚਾ ਸਕੇ ਸਨ।

1799 ਵਿੱਚ ਲਾਹੌਰ ਨੂੰ ਸਮੁੱਚੇ ਖਾਲਸਾ ਰਾਜ ਦੀ ਰਾਜਧਾਨੀ ਬਣਾ ਕੇ ਇੱਕ ਨਵੇਂ ਦੌਰ ਦੀ ਸ਼ੁਰੂਆਤ ਕਰ ਦਿੱਤੀ ਗਈ ਸੀ। ਇਹ ਨਵੇਂ ਦੌਰ ਦੀ ਸ਼ੁਰੂਆਤ ਹਿੰਦੁਸਤਾਨ ਦੇ ਖੁੱਸੇ ਹੋਏ ਇਲਾਕਿਆਂ ਨੂੰ ਵਾਪਸ ਲੈਣ ਦੀ ਸੀ। ਪਹਿਲਾਂ ਤਾਂ ਉਨ੍ਹਾਂ ਹਾਕਮਾਂ ਨੂੰ ਖ਼ਤਮ ਕੀਤਾ ਗਿਆ ਜਿਹੜੇ ਅਜੇ ਤੱਕ ਅਫ਼ਗਾਨੀ ਸਾਮਰਾਜ ਦਾ ਥੰਮ ਬਣੇ ਹੋਏ ਸਨ। ਜਿਵੇਂ ਕਿ ਕਸੂਰ, ਮੁਲਤਾਨ, ਝੰਗ-ਸਿਆਲ ਦੇ ਹਾਕਮ। ਫਿਰ ਉਨ੍ਹਾਂ ਸੂਬਿਆਂ ਨੂੰ ਅਫ਼ਗਾਨੀ ਸਾਮਰਾਜ ਨਾਲੋਂ ਤੋੜ ਕੇ ਵਾਪਸ ਲਿਆ ਗਿਆ ਜਿਹੜੇ ਪਹਿਲਾਂ ਵੱਖ-ਵੱਖ ਸਮਿਆਂ ਤੋਂ ਹਿੰਦੁਸਤਾਨ ਨਾਲੋਂ ਤੋੜ ਲਏ ਗਏ ਸਨ। 1835-36 ਤੱਕ ਅਟਕ, ਪਿਸ਼ਾਵਰ, ਡੇਰਾ ਗਾਜ਼ੀ ਖਾਨ, ਡੇਰਾ ਇਸਮਾਈਲ ਖਾਨ ਅਤੇ ਮਾਨਕੇਰਾ-ਹਜ਼ਾਰਾ ਆਦਿ ਸਾਰੇ ਇਲਾਕੇ ਵਾਪਸ ਲੈ ਲਏ ਗਏ ਸਨ। ਕਸ਼ਮੀਰ ਦੇ ਪੂਰੇ ਪਰਾਂਤ ਨੂੰ ਅਫ਼ਗਾਨੀ ਸਾਮਰਾਜ ਵਿੱਚੋਂ ਕੱਢ ਲਿਆ ਗਿਆ ਸੀ। ਜੰਮੂ ਅਤੇ ਕਾਂਗੜੇ ਸਮੇਤ ਸਾਰੀਆਂ ਉਹ ਪਹਾੜੀ ਰਿਆਸਤਾਂ, ਜਿਹੜੀਆਂ ਅਫ਼ਗਾਨੀ ਗੁਲਾਮੀ ਨੂੰ ਕਬੂਲ ਕਰਨ ਵਿੱਚ ਸਭ ਤੋਂ ਵੱਧ ਤਿਆਰ ਸਨ, ਨੂੰ ਵਾਪਸ ਸੁਤੰਤਰ ਕਰਵਾ ਲਿਆ ਗਿਆ ਸੀ। ਜਲਾਲਾਬਾਦ ਵਰਗਾ ਮਹੱਤਵਪੂਰਨ ਸ਼ਹਿਰ ਜਿਹੜਾ ਬਿਲਕੁਲ ਕਾਬਲ ਦੇ ਨੇੜੇ ਸੀ, ਵੀ ਖਾਲਸਾ ਰਾਜ ਵਿੱਚ ਮਿਲਾ ਲਿਆ ਗਿਆ ਸੀ।

1838-39 ਵਿੱਚ ਮਹਾਰਾਜਾ ਰਣਜੀਤ ਸਿੰਘ, ਅੰਗਰੇਜ਼ ਹਕੂਮਤ ਅਤੇ ਸ਼ਾਹ ਸ਼ੁਜਾਹ ਦਰਮਿਆਨ ਇੱਕ ਸੰਧੀ ਹੋਈ ਸੀ। ਇਸ ਨੂੰ ਤਿੰਨ-ਪੱਖੀ ਸੰਧੀ ਕਿਹਾ ਜਾਂਦਾ ਹੈ।[੯] ਇਸ ਅਨੁਸਾਰ ਸ਼ਾਹ ਸ਼ੁਜਾਹ ਨੂੰ ਕਾਬੁਲ ਦੇ ਤਖ਼ਤ ਉਪਰ ਬਿਠਾਇਆ ਜਾਣਾ ਸੀ। ਸੈਨਿਕ ਮਦਦ ਮਹਾਰਾਜਾ ਰਣਜੀਤ ਸਿੰਘ ਅਤੇ ਅੰਗਰੇਜਾਂ ਦੀ ਹੋਣੀ ਸੀ। ਵੱਡੀ ਮਦਦ ਮਹਾਰਾਜੇ ਦੀ ਹੋਣੀ ਸੀ। ਇਸ ਬਦਲੇ ਇਕ ਤਾਂ ਸ਼ਾਹ ਸ਼ੁਜਾਹ ਨੇ ਉਹ ਸਾਰੇ ਇਲਾਕੇ ਛੱਡਣੇ ਸਨ ਜਿਨਾਂ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਬਾਦਸ਼ਾਹਤ ਵਿੱਚ ਮਿਲਾ ਲਿਆ ਸੀ ਭਾਵ ਕਿ ਖਾਲਸਾ ਰਾਜ ਨੂੰ ਮਾਣਤਾ ਦੇਣੀ ਸੀ। ਦੂਜਾ ਹਰ ਸਾਲ ਨੀਅਤ ਕੀਤਾ ਨਜ਼ਰਾਨਾ ਮਹਾਰਾਜਾ ਨੂੰ ਦੇਣਾ ਸੀ। ਤੀਜਾ, ਜਦੋਂ ਵੀ ਕਦੇ ਮਹਾਰਾਜੇ ਨੇ ਪਿਸ਼ਾਵਰ ਜਾਂ ਜਲਾਲਾਬਾਦ ਜਾਣਾ ਸੀ ਤਾਂ ਸ਼ਾਹ ਸ਼ੁਜਾਹ ਦੇ ਵੱਡੇ ਪੁੱਤਰ ਨੇ ਉਨ੍ਹਾਂ ਦੀ ਹਜ਼ੂਰੀ ਵਿੱਚ ਪਹੁੰਚਣਾ ਸੀ। ਇਸ ਤਰ੍ਹਾਂ ਇਸ ਸੰਧੀ ਨਾਲ ਉਹ ਸਾਰਾ ਚੱਕਰ ਪੁੱਠਾ ਮੁੜ ਕੇ ਪੂਰਾ ਹੋ ਚੁੱਕਿਆ ਸੀ ਜਿਸ ਨਾਲ ਖਾਲਸੇ ਨੇ ਅਫ਼ਗਾਨਿਸਤਾਨ ਤੋਂ ਆਪਣੇ ਖੁੱਸੇ ਇਲਾਕੇ ਵਾਪਸ ਲੈਣੇ ਸ਼ੁਰੂ ਕੀਤੇ ਸਨ। ਸੱਤ-ਅੱਠ ਸਦੀਆਂ ਤੋਂ ਹਿੰਦੁਸਤਾਨ ਦੇ ਹੁੰਦੇ ਅਪਮਾਨ ਦਾ ਬਦਲਾ ਲਿਆ ਜਾ ਚੁੱਕਿਆ ਸੀ। ਕਿੱਥੇ ਕਾਬਲ ਦਾ ਬਾਦਸ਼ਾਹ ਹਿੰਦੁਸਤਾਨ ਦੀ ਕਿਸਮਤ ਘੜਦਾ ਸੀ ਅਤੇ ਕਿੱਥੇ 1839 ਤੋ ਬਾਅਦ ਪੰਜਾਬ ਦਾ ਸਿੱਖ ਮਹਾਰਾਜਾ ਕਾਬੁਲ ਦੇ ਬਾਦਸ਼ਾਹ ਦੀ ਕਿਸਮਤ ਨੂੰ ਘੜ ਰਿਹਾ ਸੀ। ਇਨ੍ਹਾਂ ਨੁੱਕਤਿਆ ਨੂੰ ਸਾਹਮਣੇ ਰੱਖ ਕੇ ਹੀ ਖਾਲਸੇ ਦੀ ਦੇਣ ਦੀ ਗੱਲ ਨੂੰ ਬਿਆਨਣਾ ਚਾਹੀਦਾ ਹੈ।

ਮਹਾਰਾਜਾ ਰਣਜੀਤ ਸਿੰਘ ਬਾਰੇ ਲਿਖਣ ਵਾਲੇ ਇਤਿਹਾਸਕਾਰਾਂ ਵਿੱਚ ਨਰੇਂਦਰ ਕੁਮਾਰ ਸਿਨਹਾ ਬੜੇ ਮਸ਼ਹੂਰ ਇਤਿਹਾਸਕਾਰ ਹੋਏ ਹਨ। ਇਨ੍ਹਾਂ ਨੇ ਲਿਖਿਆ ਹੈ: "ਰਣਜੀਤ ਸਿੰਘ ਦੀਆਂ ਪਰਮੁੱਖ ਪਰਾਪਤੀਆਂ ਵਿੱਚ ਸਭ ਤੋਂ ਵੱਡੀ ਪਰਾਪਤੀ ਇਹ ਸੀ ਕਿ ਉਸ ਨੇ ਅਫ਼ਗਾਨਿਸਤਾਨ ਦੇ ਵਿਰੁੱਧ ਆਪਣੀ ਬਾਦਸ਼ਾਹਤ ਦਾ ਪੂਰੀ ਸਫ਼ਲਤਾ ਸਹਿਤ ਪਰਬੰਧ ਕੀਤਾ ਸੀ। ਅਸੀਂ ਜਾਣਦੇ ਹਾਂ ਕਿ ਕਿਸੇ ਸਮੇਂ ਅਫ਼ਗਾਨਿਸਤਾਨ ਵੀ ਹਿੰਦੁਸਤਾਨ ਦਾ ਹਿੱਸਾ ਸੀ ਪਰ ਹਿੰਦੁਸਤਾਨ ਨੇ ਇਸ ਨੂੰ ਹਮੇਸ਼ਾ ਲਈ ਗੁਆ ਦਿੱਤਾ ਸੀ। ਹਿੰਦੁਸਤਾਨ ਨੇ ਆਪਣੇ ਉੱਤਰ-ਪੱਛਮੀ ਖੇਤਰ, ਪੰਜਾਬ ਅਤੇ ਕਸ਼ਮੀਰ ਵੀ ਗੁਆ ਲੈਣੇ ਸਨ ਪਰ ਇਨ੍ਹਾਂ ਇਲਾਕਿਆਂ ਵਿੱਚ ਸਿੱਖਾਂ ਅਤੇ ਰਣਜੀਤ ਸਿੰਘ ਦੀਆਂ ਜਿੱਤਾਂ ਨੇ ਇਨ੍ਹਾਂ ਨੂੰ ਬਚਾ ਲਿਆ ਸੀ। ਇਹ ਸੱਚੀ ਗੱਲ ਹੈ ਕਿ ਜੇਕਰ ਰਣਜੀਤ ਸਿੰਘ ਦਾ ਰਾਜ ਨਾ ਹੁੰਦਾ ਤਾਂ ਘੱਟੋਂ-ਘੱਟ ਉੱਤਰ-ਪੱਛਮੀ ਖੇਤਰ ਅਤੇ ਕਸ਼ਮੀਰ ਅਫ਼ਗਾਨਿਸਤਾਨ ਦਾ ਹਿੱਸਾ ਬਣ ਜਾਣੇ ਸਨ।"

ਖਾਲਸਾ-ਅਫ਼ਗਾਨ ਸੰਘਰਸ਼ (1748-1799 ਈ.) ਦੌਰਾਨ ਕੁਝ ਇੱਕ ਗੱਲਾਂ ਨੂੰ ਅਸੀਂ ਨਜ਼ਰਅੰਦਾਜ਼ ਕਰ ਜਾਂਦੇ ਹਾਂ। ਇਹ ਗੱਲਾਂ ਬੜਾ ਹੀ ਭਾਵਪੂਰਤ ਅਤੇ ਅਰਥ ਭਰਪੂਰ ਪਿਛੋਕੜ ਰੱਖਦੀਆਂ ਹਨ। ਇਕ ਗੱਲ ਵੱਲ ਵਿਸ਼ੇਸ਼ ਧਿਆਨ ਦੇਣ ਦੀ ਜ਼ਰੂਰਤ ਹੈ। ਉਹ ਇਹ ਕਿ ਅਹਿਮਦ ਸ਼ਾਹ ਅਬਦਾਲੀ ਦੇ ਦੋ ਪੋਤਰੇ ਸਨ: ਸ਼ਾਹ ਜ਼ਮਾਨ ਅਤੇ ਸ਼ਾਹ ਸ਼ਜਾਹ। ਦੋਵੇਂ ਹੀ ਉਸ ਤੋਂ ਪਿੱਛੋਂ ਵਾਰੋ-ਵਾਰੀ ਅਫ਼ਗਾਨੀ ਸਾਮਰਾਜ ਦੇ ਬਾਦਸ਼ਾਹ ਬਣੇ ਸਨ। ਸ਼ਾਹ ਜ਼ਮਾਨ 1793 ਤੋਂ ਲੈ ਕੇ 18●1 ਤੱਕ ਸੀ ਅਤੇ ਸ਼ਾਹ ਸ਼ੁਜਾਹ 18●3 ਤੋਂ ਲੈ ਕੇ 18●9 ਤੱਕ ਸੀ। ਸ਼ਾਹ ਜ਼ਮਾਨ ਨੇ ਵੀ ਪੰਜਾਬ ਉੱਪਰ ਦੋ ਹਮਲੇ ਕੀਤੇ ਸਨ ਅਤੇ ਪੰਜਾਬ ਨੂੰ ਲੁੱਟਿਆ ਸੀ। ਇਹੀ ਸ਼ਾਹ ਜ਼ਮਾਨ ਜਦੋ 18●1 ਵਿੱਚ ਤਖ਼ਤੋਂ ਲਾਹਿਆ ਗਿਆ ਸੀ ਤਾਂ ਇਸ ਦੀਆਂ ਦੋਵੇਂ ਅੱਖਾਂ ਕੱਢ ਕੇ ਇਸ ਨੂੰ ਅੰਨ੍ਹਾਂ ਕਰ ਦਿੱਤਾ ਗਿਆ ਸੀ। ਫਿਰ ਭਾਵੇਂ 18●3 ਵਿੱਚ ਇਸ ਦਾ ਛੋਟਾ ਭਰਾ ਸ਼ਾਹ ਸ਼ੁਜਾਹ ਕਾਬਲ ਦਾ ਬਾਦਸ਼ਾਹ ਬਣ ਗਿਆ ਸੀ ਪਰ ਜਦੋਂ ਇਸ ਨੂੰ ਵੀ 18●9 ਵਿੱਚ ਤਖ਼ਤ ਤੋਂ ਲਾਹ ਦਿੱਤਾ ਗਿਆ ਸੀ ਤਾਂ ਇਹ ਦੋਵੇਂ ਭਾਈ ਮਹਾਰਾਜਾ

ਰਣਜੀਤ ਸਿੰਘ ਦੀ ਸ਼ਰਨ ਵਿੱਚ ਆ ਗਏ ਸਨ। ਕੁਝ ਸਮਾਂ ਇਹ ਦੋਵੇਂ ਭਾਈ ਪੰਜਾਬ ਵਿੱਚ ਮਹਾਰਾਜਾ ਰਣਜੀਤ ਸਿੰਘ ਪਾਸ ਸ਼ਰਨਾਰਥੀ ਬਣ ਕੇ ਰਹਿੰਦੇ ਰਹੇ ਸਨ। ਆਖਰ ਵਿੱਚ ਇਹ ਸੋਚ ਕੇ ਕਿ ਦੋਨਾਂ ਭਾਈਆਂ ਨੂੰ ਇੱਕਠਿਆਂ ਨੂੰ ਇੱਥੇ ਨਹੀਂ ਰਹਿਣਾ ਚਾਹੀਦਾ ਸਗੋਂ ਇੱਕਲੇ-ਇੱਕਲੇ ਹੋ ਕੇ ਇਕ ਨੂੰ ਅੰਗਰੇਜ਼ਾਂ ਪਾਸ ਅਤੇ ਇਕ ਨੂੰ ਸਿੱਖ ਮਹਾਰਾਜੇ ਪਾਸ ਰਹਿਣਾ ਚਾਹੀਦਾ ਹੈ। ਇਹ ਸ਼ਾਹ ਜ਼ਮਾਨ ਲੁਧਿਆਣਾ ਵਿਖੇ ਅੰਗਰੇਜ਼ਾਂ ਪਾਸ ਰਹਿਣ ਲੱਗ ਪਿਆ ਸੀ ਅਤੇ ਸ਼ਾਹ ਸ਼ੁਜਾਹ ਮਹਾਰਾਜੇ ਪਾਸ ਹੀ ਰਹਿੰਦਾ ਰਿਹਾ ਸੀ। ਸ਼ਾਹ ਜ਼ਮਾਨ 1814 ਵਿੱਚ ਮਰ ਗਿਆ ਸੀ ਅਤੇ ਇਸ ਨੂੰ ਫਤਹਿਗੜ੍ਹ ਸਾਹਿਬ (ਸਰਹਿੰਦ) ਵਿਖੇ ਦਫ਼ਨਾਇਆ ਗਿਆ ਸੀ। ਇਸ ਤਰ੍ਹਾਂ ਇਤਿਹਾਸ ਨੇ ਤਸਵੀਰ ਦੇ ਦੋਵੇਂ ਪਾਸੇ ਹੀ ਇਨ੍ਹਾਂ ਹਾਕਮਾਂ ਨੂੰ ਦਿਖਾ ਦਿੱਤੇ ਸਨ। ਜਿਸ ਪੰਜਾਬ ਨੂੰ ਇਹ ਲੁਟੇਰੇ ਲੁੱਟਦੇ ਤੇ ਬਰਬਾਦ ਕਰਦੇ ਰਹੇ ਸਨ ਅੰਤ ਨੂੰ ਇਹ ਉਸੇ ਪੰਜਾਬ ਵਿੱਚ ਸ਼ਰਨਾਰਥੀ ਬਣ ਕੇ ਆਏ ਸਨ ਅਤੇ ਅਖੀਰ ਨੂੰ ਪੰਜਾਬ ਦੇ ਵਿੱਚ ਹੀ ਇਹ ਦਫ਼ਨਾਏ ਗਏ ਸਨ।

ਸ਼ਾਹ ਸ਼ੁਜ਼ਾਹ ਨੂੰ ਭਾਵੇਂ ਅੰਨ੍ਹਾਂ ਨਹੀਂ ਕੀਤਾ ਗਿਆ ਸੀ। ਪਰ ਜੇਕਰ ਮਹਾਰਾਜਾ ਰਣਜੀਤ ਸਿੰਘ ਇਸ ਨੂੰ ਅਤਾ ਮੁਹੰਮਦ ਦੀ ਕੈਦ ਵਿੱਚੋਂ ਨਾ ਛੁਡਵਾ ਕੇ ਲਿਆਉਂਦਾ ਤਾਂ ਅੰਨ੍ਹਾਂ ਇਸ ਨੂੰ ਵੀ ਕਰ ਦਿੱਤਾ ਜਾਣਾ ਸੀ। ਕੋਹਿਨੂਰ ਹੀਰਾ ਜਿਸ ਨੂੰ ਨਾਦਰ ਸ਼ਾਹ ਹਿੰਦੁਸਤਾਣ ਦੇ ਮੁਗਲ ਬਾਦਸ਼ਾਹ ਅਹਿਮਦ ਸ਼ਾਹ ਕੋਲੋਂ ਖੋਹ ਕੇ ਲੈ ਗਿਆ ਸੀ ਉਹੀ ਕੋਹਿਨੂਰ ਹੀਰਾ ਇਸ ਸ਼ਾਹ ਸ਼ੁਜਾਹ ਪਾਸ ਸੀ। ਮਹਾਰਾਜੇ ਨੇ ਉਸੇ ਤਰ੍ਹਾਂ ਇਸ ਕੋਹਿਨੂਰ ਹੀਰੇ ਨੂੰ ਸ਼ਾਹ ਸ਼ੁਜਾਹ ਕੋਲੋਂ ਵਾਪਸ ਲਿਆ ਸੀ ਜਿਸ ਤਰ੍ਹਾਂ ਨਾਦਰ ਸ਼ਾਹ ਨੇ ਅਹਿਮਦ ਸ਼ਾਹ ਪਾਸੋਂ ਅਤੇ ਅਬਦਾਲੀ ਨੇ ਨਾਦਰ ਸ਼ਾਹ ਕੋਲੋਂ ਲਿਆ ਸੀ। ਭਾਵ ਕਿ ਹਿੰਦੁਸਤਾਨ ਦੀ ਜਾਇਦਾਦ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਵਾਪਸ ਲੈ ਲਿਆ ਸੀ।

ਅੰਤ ਵਿੱਚ ਸਿੱਟੇ ਦੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਖਾਲਸੇ ਦੀ ਹਿੰਦੁਸਤਾਨ ਨੂੰ ਜੋ ਦੇਣ ਹੈ ਉਹ ਇਤਿਹਾਸਕ, ਭੂਗੋਲਿਕ ਅਤੇ ਸੱਭਿਆਚਾਰਕ ਹੈ। ਖਾਲਸੇ ਨੇ ਸਦੀਆਂ ਭਰ ਤੋਂ ਸਥਾਪਤ ਹੋਈ ਗੁਲਾਮੀ ਨੂੰ ਖ਼ਤਮ ਕੀਤਾ ਸੀ। ਜਿਹੜੇ ਖੇਤਰ ਪਹਿਲਾਂ ਹਿੰਦੁਸਤਾਨ ਨਾਲੋਂ ਤੋੜ ਕੇ ਅਫ਼ਗਾਨੀ ਸਾਮਰਾਜ ਨਾਲ ਮਿਲਾ ਲਏ ਗਏ ਸਨ ਉਨ੍ਹਾਂ ਨੂੰ ਫਿਰ ਤੋਂ ਖਾਲਸੇ ਨੇ ਵਾਪਸ ਲੈ ਲਿਆ ਸੀ। ਜੋ ਕੀਮਤੀ ਅਤੇ ਇਤਿਹਾਸਕ ਵਸਤਾਂ ਹਿੰਦੁਸਤਾਨ ਤੋਂ ਖੋਹ ਲਈਆਂ ਗਈਆਂ ਸਨ ਉਨ੍ਹਾਂ ਨੂੰ ਖਾਲਸੇ ਨੇ ਫਿਰ ਤੋਂ ਲੈ ਲਿਆ ਸੀ ਜਿਵੇਂ ਕਿ ਕੋਹਿਨੂਰ ਹੀਰਾ ਅਤੇ ਸੋਮਨਾਥ ਦੇ ਦਰਵਾਜ਼ੇ। ਇਸ ਸਭ ਕੁਝ ਤੋਂ ਇਲਾਵਾ ਖਾਲਸੇ ਨੇ ਹਿੰਦੁਸਤਾਨ ਦੀ ਪੁਰਾਤਨ ਸੱਭਿਅਤਾ ਨੂੰ ਸਥਾਪਤ ਕਰਨ ਦੀ ਪੂਰੀ-ਪੂਰੀ ਕੋਸ਼ਿਸ਼ ਕੀਤੀ ਸੀ। ਹਿੰਦੁਸਤਾਨ ਦੇ ਮੂਲ-ਵਾਸੀਆਂ ਨੂੰ ਫਿਰ ਤੋਂ ਸਮਾਜਕ ਤੌਰ ਤੇ ਉਭਾਰਨ ਦਾ ਬੀੜਾ ਚੁੱਕਿਆ ਸੀ। ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਇਕ ਐਸਾ ਪਵਿੱਤਰ ਗ੍ਰੰਥ ਹਿੰਦੁਸਤਾਨੀਆਂ ਨੂੰ ਦਿੱਤਾ ਸੀ ਜਿਹੜਾ ਮੌਲਿਕ ਰੂਪ ਵਿੱਚ ਹਿੰਦੁਸਤਾਨੀ ਸੀ। ਇਹ ਪੱਖ ਐਸੇ ਹਨ ਜਿਨ੍ਹਾਂ ਬਾਰੇ ਅਜੇ ਤੱਕ ਕੁਝ ਵਿਚਾਰਿਆ ਹੀ ਨਹੀਂ ਗਿਆ।

ਇਹ ਵੀ ਗੱਲਾਂ ਵਿਚਾਰਨ ਵਾਲੀਆਂ ਹਨ ਕਿ ਉਕਤ ਗੱਲਾਂ ਦੇ ਮੁਕਾਬਲੇ ਤੇ ਜੇਕਰ ਭਾਰਤ ਦੇਸ਼ ਵੱਲੋਂ ਖਾਲਸੇ ਨੂੰ ਦਿੱਤੀ ਗਈ ਦੇਣ ਬਾਰੇ ਸੋਚਿਆ ਜਾਵੇ ਤਾਂ ਪਤਾ ਲਗੇਗਾ ਕਿ ਭਾਰਤ ਨੇ ਖਾਲਸੇ ਨੂੰ ਕੁਝ ਵੀ ਨਹੀਂ ਦਿੱਤਾ। ਅੱਜ ਦਾ ਭਾਰਤ, ਪੰਜਾਬ ਦੀ ਕੀਮਤ ਤੇ ਆਜ਼ਾਦ ਹੋਇਆ ਦੇਸ਼ ਹੈ। ਅੱਜ ਦੇ ਭਾਰਤ ਨੇ ਪੰਜਾਬ ਨੂੰ ਖ਼ਤਮ ਕਰਕੇ ਆਜ਼ਾਦੀ ਹਾਸਲ ਕੀਤੀ ਹੈ। ਪੰਜਾਬ ਜਿਹੜਾ ਯੁਗਾਂ-ਯੁਗਾਂਤਰਾਂ ਤੋਂ ਪੰਜ ਦਰਿਆਵਾਂ ਦੀ ਧਰਤੀ ਦੇ ਤੌਰ ਤੇ ਆਪਣੀ ਹੋਂਦ ਰੱਖਦਾ ਆ ਰਿਹਾ ਸੀ ਮੌਜੂਦਾ ਭਾਰਤ ਦੇ ਨੇਤਾਵਾਂ ਨੇ ਇਸ ਨੂੰ ਖੰਡਤ ਕਰ ਦਿੱਤਾ ਹੈ। ਖਾਲਸੇ ਨੇ ਹਮੇਸ਼ਾ ਦੇਸ਼ ਦੀ ਅਖੰਡਤਾ ਨੂੰ ਕਾਇਮ ਰੱਖਿਆ ਹੈ ਪਰ ਮੌਜੂਦਾ ਭਾਰਤੀ ਨੇਤਾਵਾਂ ਨੇ ਇਸ ਨੂੰ ਖੰਡਤ ਕਰ ਦਿੱਤਾ ਹੈ। ਅੱਜ ਭਾਰਤੀ ਪ੍ਰੱਭੂਸਤਾ ਦੇ ਸਾਹਮਣੇ ਪੰਜਾਬ ਆਪਣੀ ਹੋਂਦ ਗੁਆ ਰਿਹਾ ਪਰਤੀਤ ਹੁੰਦਾ ਹੈ ਜਦੋਂ ਕਿ ਪੰਜਾਬੀ ਪ੍ਰਭੂਸਤਾ ਨੇ ਭਾਰਤ ਨੂੰ ਤਕੜਾ ਕੀਤਾ ਸੀ।

~~~

1 ਰਾਜਬਲੀ ਪਾਂਡੇ, *ਪ੍ਰਾਚੀਨ ਭਾਰਤ,* ਨੰਦ ਕ੍ਰਿੋਰ ਐਂਡ ਸੰਨ, ਵਾਰਾਣਸੀ, 1976, ਪੰਨੇ 1 2.

2 ਅੱਜ ਦੇ ਕਿਸੇ ਵੀ ਵਿਸ਼ਵ ਦੇ ਨਕਸ਼ੇ ਉੱਪਰ ਇਹ ਨਾਂ ਨਹੀਂ ਹੈ ਜਦੋਂ ਕਿ 1947 ਤੋਂ ਪਹਿਲਾਂ ਦੇ ਹਰ ਵਿਸ਼ਵ ਨਕਸ਼ੇ ਉੱਪਰ ਇਹ ਨਾਂ ਸੀ।

3 Gokul Chand Nargang, *Transformation of Sikhhism*, New Delhi, 1960, p. 6.

4 W.L. McGregor, *The History of The Sikhs* (1846), Rupa, New Delhi, 2007, p. 25 (reprint).

5 S.M. Latif, *History of The Punjab,* New Delhi, 1964, pp. 206-07, and Sir Jadunath Sarkar, *Fall of The Mughal Empire :* 1739-1754, Vol. 1, New Delhi, 1966, p. 120.

6 Forster George, *A Journey from Bengal to England,* 1783-84, Vol. I, London, 1798, p. 272.
~~~

7 ਅਹਿਮਦਸ਼ਾਹ ਬਟਾਲਵੀ, *ਤਾਰੀਖ਼-ਏ-ਪੰਜਾਬ,* (ਪੰਜਾਬੀ ਤਰਜਮਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969, ਪੰਨਾ 35.

8 ਕੱਨਈਆ ਲਾਲ, *ਤਾਰੀਖ਼-ਏ-ਪੰਜਾਬ,* (ਪੰਜਾਬੀ ਤਰਜਮਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 7●.

9 ਇਸ ਤਿੰਨ ਪੱਖੀ ਸੰਧੀ ਨੂੰ ਦੇਖਣ ਲਈ ਦੇਖੋ Cunnigham, *History of The Sikhs,* New Delhi, 1985, Appendix VIII.

1● N.K. Sinha, *Ranjit Singh,* Calcutta, 1960, p. 190. ¤